ਵਿਚ ਇਸ ਦਾ

ੜੀ, ਨਾਟਕਕਾਰ
ਦੀ ਅੱਜ ਵੀ

ਤੇ ਨੂਰੀ ਦਾਹੜੇ
ਾ ਚਮਤਕਾਰ)
ਖਿਆਲਾਂ ਵਾਲੇ
ਕੇ ਰੱਖੇ ਸਨ ।
ਚਮਤਕਾਰਾਂ ਦੇ

ਤੇ ਕਹਿੰਦੇ ਹਨ,
ਨ, ਉਹਨਾਂ ਨੂੰ
ਜੀਵਨ ਪੜ੍ਹਣੇ
ਕਿਤਨੇ ਭੁਲੇਖੇ

ਵ ਜੀ ਅਤੇ ਸ੍ਰੀ
ਦਾ ਦਾ ਸੰਪੂਰਨ
ਚ ਸੰਨ 1699
ਤੇ ਪੰਜ ਕਕਾਰਾਂ
ਤੇ ਅਮਰ ਕਰ



# ਲੰਗਰ

"ਲੰਗਰ'' ਫ਼ਾਰਸੀ ਭਾਸ਼ਾ ਦਾ ਸ਼ਬਦ ਹੈ. ਜਿਸ ਦਾ ਅਰਥ ਹੈ ਪਾਕਸ਼ਾਲਾ, ਰਸੋਈ, ਉਹ ਜਗ੍ਹਾ ਜਿਥੋਂ ਅਨਾਥਾਂ ਗਰੀਬਾਂ ਨੂੰ ਅੰਨ ਦਾਨ ਮਿਲੇ. ਲੰਗਰ ਪੁਰਾਤਨ ਸਮਿਆਂ ਵਿਚ ਸੂਫੀਆਂ ਦੇ ਡੇਰਿਆਂ ਵਿਚ ਵਰਤਦਾ ਸੀ, ਪਰੰਤੂ ਅੱਜ ਕੱਲ ਗੁਰੂ ਘਰ ਵਿਚ ਇਸ ਦਾ ਵਿਸ਼ੇਸ਼ ਸਥਾਨ ਹੈ। ਲੰਗਰ ਲੋਹੇ ਦੇ ਵਜ਼ਨਦਾਰ ਕੁੰਡੇ ਦਾ ਵੀ ਨਾਮ ਹੈ ਜਿਸ ਨੂੰ ਪਾਣੀ ਵਿਚ ਸੁਟ ਕੇ ਜਹਾਜ਼ ਨੂੰ ਠਹਿਰਾਇਆ ਜਾਂਦਾ ਹੈ । ਜਿਵੇਂ ਕੁੰਡਾ ਪਾ ਕੇ ਤੁਰਦੇ ਜਹਾਜ਼ ਨੂੰ ਰੋਕਿਆ ਜਾਂਦਾ ਹੈ । ਬਿਲਕੁਲ ਏਸੇ ਤਰ੍ਹਾਂ ਸੰਸਾਰ ਸਮੁੰਦਰ ਵਿਚ ਸਰੀਰ ਰੂਪੀ ਜਹਾਜ਼ ਚਲਾਉਂਦੇ ਸਮੇਂ ਲੰਗਰ ਪਾਉਣਾ ਹੈ ਤੇ ਉਦਰ ਪੂਰ ਦੇ ਮੰਜ਼ਲ ਵੱਲ ਵਧੀ ਜਾਣਾ ਹੈ । ਲੰਗਰ ਦਾ ਸੰਬੰਧ ਲੋਹੇ ਨਾਲ ਹੈ । ਇਸ ਲਈ ਇਸ ਨੂੰ ਲੋਹ-ਲੰਗਰ ਕਿਹਾ ਜਾਂਦਾ ਹੈ । ਸਿੱਖ ਜਗਤ ਅੰਦਰ ਲੰਗਰ ਦੀ ਆਰੰਭਤਾ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਆਰੰਭ ਹੁੰਦੀ ਹੈ । ਪਿਤਾ ਕਲਿਆਣ ਚੰਦ ਜੀ ਨੇ ਵੀਹ ਰੁਪੈ ਦੇਣੇ ਕਿ ਜਾਉ ਕੋਈ ਖਰਾ ਸੌਦਾ ਕਰੋ । ਆਪ ਜੀ ਨੇ ਲੋੜਵੰਦ ਮਹਾਤਮਾ ਨੂੰ ਭੋਜਨ ਛਕਾਉਣ ਉਪਰੰਤ ਪਿਤਾ ਜੀ ਨੂੰ ਕਹਿਣਾ ਕਿ ਭੁੱਖੇ ਨੂੰ ਭੋਜਨ ਛਕਾ ਦੇਣਾ ਇਸ ਵਰਗਾ ਹੋਰ ਕੋਈ ਵੀ ਖਰਾ ਸੌਦਾ ਨਹੀਂ ਹੋ ਸਕਦਾ ਹੈ । ਸੱਚਮੁੱਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਹ ਵੀਹ ਰੁਪੈ ਹੀ ਅੱਜ ਸੰਸਾਰ ਭਰ ਵਿਚ ਸਿੱਖੀ ਲੰਗਰ ਦੇ ਖਜ਼ਾਨੇ ਬਣੇ ਹੋਏ ਨਜ਼ਰ ਆ ਰਹੇ ਹਨ । ਦੂਜੀ ਪਾਤਸ਼ਾਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਲੰਗਰ ਦੀ ਐਸੀ ਪ੍ਰਭੁਤਾ ਸੀ ਕਿ ਮਾਤਾ ਖੀਵੀ ਜੀ ਦੁੱਧ ਦੀ ਬਣੀ ਖੀਰ ਵਿਚ ਸ਼ੁੱਧ ਦੇਸੀ ਘਿਉ ਵਰਤਾਇਆ ਕਰਦੇ ਸਨ । ਫ਼ੁਰਮਾਨ ਹੈ–

**ਲੰਗਰਿ ਦਉਲਤਿ ਵੰਡੀਐ**
**ਰਸੁ ਅੰਮ੍ਰਿਤੁ ਖੀਰਿ ਘਿਆਲੀ।।** (ਪੰਨਾ ੯੬੭).

ਤੀਜੇ ਪਾਤਸ਼ਾਹ ਜੀ ਨੇ ਪੰਗਤ ਨੂੰ ਲਾਜ਼ਮੀ ਕਰਾਰ ਦੇ ਕੇ ਕਿਹਾ, "**ਪਹਿਲੇ ਪੰਗਤ ਪਾਛੈ ਸੰਗਤ**'' ਸ਼ਰਧਾਲੂ ਦਰਸ਼ਨ ਕਰਨ ਆਉਂਦੇ ਪਹਿਲੇ ਭੋਜਨ ਛਕਦੇ । ਏਥੋਂ ਤਕ ਕੇ ਹਿੰਦੁਸਤਾਨ ਦਾ ਬਾਦਸ਼ਾਹ ਅਕਬਰ ਵੀ ਉਸੇ ਹੀ ਪੰਗਤ ਵਿਚ ਬੈਠਿਆ ਜਿਥੇ ਗਰੀਬ ਅਮੀਰ ਬਗੈਰ ਵਿਤਕਰੇ ਬੈਠਦੇ ਸਨ ।

ਜਦ ਸ੍ਰੀ ਗੁਰੂ ਅਮਰਦਾਸ ਜੀ ਨੇ ਆਪਣੀ ਛੋਟੀ ਸਾਹਿਬਜ਼ਾਦੀ ਬੀਬੀ ਭਾਨੀ ਜੀ ਦੇ ਰਿਸ਼ਤੇ ਵਾਸਤੇ ਵਰ ਦੀ ਚੋਣ ਕੀਤੀ ਸੀ ਤਾਂ ਉਸ ਸਮੇਂ ਜੇਠਾ ਜੀ ਨੇ ਕਿਹਾ ਸਤਿਗੁਰੂ ਜੀ ਮੈਂ ਬੜਾ ਮਸਕੀਨ ਹਾਂ, ਆਏ ਗਏ ਰਿਸ਼ਤੇਦਾਰ ਨੂੰ ਪ੍ਰਸ਼ਾਦਿ ਪਾਣੀ ਛਕਾਉਣ ਤੋਂ ਵੀ ਅਸਮਰੱਥ ਹਾਂ । ਸਤਿਗੁਰੂ ਜੀ ਨੇ ਕਿਹਾ, ਬੇਟਾ ! ਤੂੰ ਕੇਵਲ ਰਿਸ਼ਤੇਦਾਰ ਨੂੰ ਭੋਜਨ ਛਕਾਉਣ ਦੀ ਗੱਲ ਕਰਦਾ ਹੈ, ਸਮਾਂ ਆਉਣ 'ਤੇ ਤੇਰੇ ਘਰ ਵਿਚੋਂ ਹਜ਼ਾਰਾਂ ਸ਼ਰਧਾਲੂ ਭੋਜਨ ਛੱਕ ਕੇ ਤ੍ਰਿਪਤੀ ਪ੍ਰਾਪਤ ਕਰਨਗੇ । ਬਿਲਕੁਲ ਅੱਜ ਵੀ ਏਸੇ ਤਰ੍ਹਾਂ ਪਰੰਪਰਾ ਕਾਇਮ ਹੈ । ਸਿੱਖ ਸੰਗਤ ਅੰਦਰ ਸੰਸਾਰ ਦੇ ਦੂਜੇ ਧਰਮਾਂ ਨਾਲੋਂ ਵਿਸ਼ੇਸ਼ ਵਾਧਾ ਤੇ ਵਡਿਆਈ ਹੈ । ਉਸ ਵਡਿਆਈ ਵਿਚ ਲੰਗਰ ਦੀ ਮਹਾਨਤਾ ਸ਼ਿਰੋਮਣੀ ਹੈ । ਲੰਗਰ ਦੀ ਸੇਵਾ ਕਰਕੇ ਹੀ ਸਤਿਗੁਰੂ ਜੀ ਦੀ ਖੁਸ਼ੀ ਪ੍ਰਾਪਤ ਹੁੰਦੀ ਹੈ । ਅਜੋਕੇ ਸਮੇਂ ਵਿਚ ਵੀ ਗੁਰਦੁਆਰੇ ਇਸ ਗੱਲ ਦੀ ਗਰੰਟੀ ਹਨ ਕਿ ਇਥੋਂ ਭੁੱਖੇ ਨੂੰ ਭੋਜਨ ਜ਼ਰੂਰ ਪ੍ਰਾਪਤ ਹੁੰਦਾ ਹੈ ।

ਸਾਂਈ ਬੁਲ੍ਹੇ ਸ਼ਾਹ ਜੀ ਨੇ ਤਾਂ ਗੁਰੂ ਘਰ ਦੀ ਮਹਾਨਤਾ ਨੂੰ ਇੰਜ ਵਡਿਆਇਆ ਹੈ—

**ਇੱਟ ਖੜੱਕੇ, ਦੁੱਕੜ ਵੱਜੇ, ਨਾਲੇ ਤਪੇ ਚੁੱਲ੍ਹਾ ।**
**ਇਹਨੀਂ ਗੱਲੀਂ ਰਬ ਵੀ ਰਾਜ਼ੀ, ਨਾਲੇ ਰਾਜ਼ੀ ਬੁੱਲ੍ਹਾ ।**

ਸਾਂਈ ਦਰਵੇਸ਼ ਕਹਿੰਦਾ ਹੈ ਕਿ ਗੁਰੂ ਘਰ ਵਿਚ 'ਇੱਟ ਖੜਕੇ' ਭਾਵ ਉਸਾਰੀ ਚਲਦੀ ਹੈ, ਪਰ ਅੱਜ ਕੱਲ ਦੋ ਪ੍ਰਕਾਰ ਦੀਆਂ ਇੱਟਾਂ ਖੜਕੀਆਂ ਹਨ । ਇਕ ਉਸਾਰੀ ਦੀ, ਦੂਜੀ ਲੜਾਈ ਦੀ । *ਰਹੁ ਵਿਚਾਰ*—ਬੁਲ੍ਹੇ ਸ਼ਾਹ ਦਾ ਭਾਵ ਕੇਵਲ ਉਸਾਰੀ ਦੀ ਇੱਟ ਤੋਂ ਹੈ । ਦੁੱਕੜ ਵੱਜੇ, ਜੋੜੀ ਵਾਜਾ, ਢੱਡ ਤੇ ਢੋਲਕ ਵੱਜ ਕੇ ਖੁਦਾ ਦੀ ਸਿਫਤ ਦਾ ਕੀਰਤਨ ਹੁੰਦਾ ਹੈ ਤੇ ਤੀਜੇ ਨੰਬਰ 'ਤੇ ਨਾਲੇ ਤਪੇ ਚੁੱਲ੍ਹਾ ਭਾਵ ਕਿ ਲੋਹ 'ਤੇ ਲੰਗਰ ਪਕਾ ਕੇ ਸੰਗਤ ਨੂੰ ਛਕਾਇਆ ਜਾ ਰਿਹਾ ਹੈ ਤੇ ਦੇਗ ਵਾਲੇ ਆਦਮੀ ਦੀ ਤੇਗ਼ ਫਤਹਿ ਹੁੰਦੀ ਹੈ । ਭੁੱਖਾ ਆਦਮੀ ਤੇਗ਼ ਨਹੀਂ ਚਲਾ ਸਕਦਾ । ਜਿਸ ਦੀ ਦੇਗ ਫਤਹਿ ਨਹੀਂ ਉਸ ਦੀ ਤੇਗ ਵੀ ਕਦੇ ਫਤਹਿ ਨਹੀਂ ਹੋ ਸਕਦੀ । ਇਸ ਲਈ ਗੁਰੂ ਘਰ ਦੀ ਮਾਨ ਮਰਯਾਦਾ ਹੈ ਕਿ ਆਏ ਪ੍ਰੇਮੀ ਨੂੰ ਪ੍ਰਸ਼ਾਦਾ ਜ਼ਰੂਰ ਛਕਾਇਆ ਜਾਏ । ਕਲਗੀਧਰ ਪਿਤਾ ਜੀ ਨੇ ਪਰਮਾਤਮਾ ਜੀ ਪਾਸੋਂ ਵਰ

ਸਾਹਿਬਜ਼ਾਦੀ ਬੀਬੀ
ਸੀ ਤਾਂ ਉਸ ਸਮੇਂ
ਨ ਹਾਂ, ਆਏ ਗਏ
ਅਸਮਰੱਥ ਹਾਂ ।
ਸ਼ਤੇਦਾਰ ਨੂੰ ਭੋਜਨ
ੇ ਤੇਰੇ ਘਰ ਵਿਚੋਂ
ਰਨਗੇ । ਬਿਲਕੁਲ
ਗਤ ਅੰਦਰ ਸੰਸਾਰ
। ਉਸ ਵਡਿਆਈ
ੀ ਸੇਵਾ ਕਰਕੇ ਹੀ
ਕੇ ਸਮੇਂ ਵਿਚ ਵੀ
ਖੇ ਨੂੰ ਭੋਜਨ ਜ਼ਰੂਰ

ਮਹਾਨਤਾ ਨੂੰ ਇੰਜ

**ਰਾ ।**
**ੀ ਬੁੱਲ੍ਹਾ ।**

ਇੱਟ ਖੜਕੇ' ਭਾਵ
ਂ ਇੱਟਾਂ ਖੜਕੀਆਂ
ਵਿਚਾਰ–ਬੁੱਲ੍ਹੇ ਸ਼ਾਹ
ਵੱਜੇ, ਜੋੜੀ ਵਾਜਾ,
ਹੁੰਦਾ ਹੈ ਤੇ ਤੀਜੇ
ਪਕਾ ਕੇ ਸੰਗਤ ਨੂੰ
ਤੇਗ਼ ਫਤਹਿ ਹੁੰਦੀ
ਦੀ ਦੇਗ਼ ਫਤਹਿ
। ਇਸ ਲਈ ਗੁਰੂ
ਪ੍ਰਸ਼ਾਦਾ ਜ਼ਰੂਰ
ਮਾ ਜੀ ਪਾਸੋਂ ਵਰ



ਲਿਆ ਸੀ ਕਿ ਪੰਥ ਚਲੈ ਤਬ ਜਗਤ ਮੇਂ ਜਬ ਤੁਮ ਕਰਹੁ ਸਹਾਇ ਉਥੇ ਨਾਲ ਇਹ ਵੀ ਯਾਚਨਾ ਕੀਤੀ ਸੀ ਕਿ

**ਦੇਗ਼ ਤੇਗ਼ ਜਗ ਮਹਿ ਦੋਊ ਚਲੈ ।।**
**ਰਾਖ ਆਪਿ ਮੁਹਿ ਅਵਰ ਨ ਦਲੈ ।।**

ਸਤਿਗੁਰੂ ਜੀ ਦੇ ਸਮੇਂ ਇਹ ਪਰੰਪਰਾ ਸੀ ਕਿ ਲੰਗਰ ਵਰਤਾਉਣ ਤੋਂ ਪਹਿਲੇ ਨਗਾਰਾ ਖੜਕਦਾ ਸੀ । ਉਸੇ ਸਮੇਂ ਕਈ ਵਿਰੋਧੀ ਵੀ ਭੋਜਨ ਛਕ ਜਾਂਦੇ ਸਨ । ਪੰਗਤ ਵਿਚ ਬੈਠੇ ਵਿਅਕਤੀ ਨੂੰ ਕਦੇ ਵੀ ਉਠਾਇਆ ਨਹੀਂ ਜਾਂਦਾ ਸੀ । ਇਹ ਇਕ ਸਤਿਗੁਰੂ ਜੀ ਦੀ ਵਿਸ਼ੇਸ਼ ਮਹਾਨਤਾ ਹੈ ।

''**ਘਾਲਿ ਖਾਇ ਕਿਛੁ ਹਥਹੁ ਦੇਹਿ**'' ਦਾ ਸਿਧਾਂਤ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਦਿੱਤਾ ਸੀ ਕਿ ਗੁਰੂ ਕੇ ਲੰਗਰ ਵਿਚ ਕਦੇ ਵੀ ਤੋਟ ਨਾ ਆਵੇ। 'ਦੇਗ਼ ਤੇਗ਼ ਫਤਹਿ' ਦੇ ਸ਼ਬਦ ਪਿੱਛੋਂ, ਬਾਬਾ ਬੰਦਾ ਸਿੰਘ ਜੀ ਬਹਾਦਰ ਨੇ ਸਰਹਿੰਦ ਕੀ ਫਤਹਿ ਉਪਰੰਤ ਆਪਣੀਆਂ ਸੀਲ ਮੁਹਰਾਂ 'ਤੇ ਸ਼ਬਦ ਉਕਰਵਾਏ ਸਨ ਕਿ–

**ਦੇਗ਼ ਤੇਗ਼ ਫਤਹਿ ਨੁਸਰਤ ਬੇਦਰੰਗ ।।**
**ਯਾਫਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ ।।**

ਇਸਦਾ ਅਰਥ ਹੈ ਕਿ ਗੁਰੂ ਨਾਨਕ ਜੀ ਗੁਰੂ ਗੋਬਿੰਦ ਸਿੰਘ ਜੀ ਪਾਸੋਂ ਸਾਨੂੰ 'ਦੇਗ਼ ਤੇਗ਼ ਫਤਹਿ' ਦੀਆਂ ਬਰਕਤਾਂ ਪ੍ਰਾਪਤ ਹੋਈਆਂ ।

ਦਸਮੇਸ਼ ਜੀ ਨੇ ਜਦ ਕਿਸੇ ਰਾਜੇ ਮਹਾਰਾਜੇ ਸੂਰਬੀਰ ਯੋਧੇ ਦੀ ਉਪਮਾ ਕਰਨੀ ਹੁੰਦੀ ਤਾਂ ਬਚਨ ਕਰਿਆ ਕਰਦੇ ਸਨ ਕਿ–

**ਜਾ ਸਮ ਸੁੰਦਰ ਸੁਨਾ ਨਾ ਸੂਰਾ ।।**
**ਦੇਗ਼ ਤੇਗ਼ ਸਾਚੋ ਭਰਪੂਰਾ ।। ੩ ।। ੨੭੨ ।।**

**(ਚਰਿੱਤ੍ਰ, ਦਸਮ ਗ੍ਰੰਥ)**

ਆਨੰਦਪੁਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਹੁਕਮ ਸੀ ਕਿ ਕੋਈ ਵੀ ਆਪਣਾ ਚੁੱਲ੍ਹਾ ਵੱਖਰਾ ਨਹੀਂ ਰੱਖ ਸਕਦਾ । ਸਭ ਸੰਗਤ ਵਿਚ ਬੈਠ ਕੇ ਭੋਜਨ ਛਕੋ, ਕਿਸੇ ਨੂੰ ਸੁਆਲੀ ਨਾ ਰਹਿਣ ਦਿਉ । ਗੁਰੂ ਕਾ ਸਾਂਝਾ ਲੰਗਰ ਚਲਾਉਣ ਦਾ ਮਤਲਬ ਏਹੀ ਹੈ ਕਿ ਹਿੰਦੂ ਮੁਸਲਮਾਨ ਅਤੇ ਸਿੱਖ ਜੋ ਵੀ ਗੁਰੂ ਘਰ ਵਿਚ ਆਵੇ ਭੋਜਨ ਇਕ ਜਗ੍ਹਾ 'ਤੇ ਬੈਠ ਕੇ ਹੀ

ਛਕਿਆ ਜਾਵੇ ਤਾਂ ਕਿ ਮਨੁੱਖ ਜਾਤੀ ਦੀ ਅਮਲੀ ਤੌਰ 'ਤੇ ਏਕਤਾ ਹੋ ਸਕੇ।

ਗੁਰੂ ਨਾਨਕ ਜੀ ਨੇ ਲੰਗਰ ਦੀ ਮਰਯਾਦਾ ਆਰੰਭੀ । ਦੂਜੀ ਪਾਤਸ਼ਾਹੀ ਨੇ ਇਸ ਨੂੰ ਬਰਕਰਾਰ ਰੱਖਿਆ । ਤੀਜੇ ਪਾਤਸ਼ਾਹ ਜੀ ਨੇ ਸੰਗਤ ਤੇ ਪੰਗਤ ਅਤੇ ਬਉਲੀ ਸਾਹਿਬ ਸਾਂਝਾ ਰਚ ਦਿੱਤਾ । ਚੌਥੇ ਸਤਿਗੁਰੂ ਜੀ ਸਾਂਝੇ ਸਰੋਵਰ ਦੀ ਬੁਨਿਆਦ ਰੱਖੀ । ਪੰਚਮ ਪਾਤਸ਼ਾਹ ਜੀ ਨੇ ਹਰਿਮੰਦਰ ਸਾਹਿਬ ਜੀ ਦੀ ਬੁਨਿਆਦ ਮੁਹੰਮਦ ਫਕੀਰ (ਮੀਰ ਮੁਈਅਨ ਉਲ-ਅਸਲਾਮ) ਜੀ ਪਾਸੋਂ ਰੱਖਵਾ ਕੇ ਸਰਬ ਸਾਂਝੀ ਗੁਰਬਾਣੀ ਦਾ ਪ੍ਰਕਾਸ਼ ਕਰਵਾ ਕੇ ਊਚ-ਨੀਚ ਦੇ ਵਿਤਕਰੇ ਦੀਆਂ ਧੱਜੀਆਂ ਉਡਾਈਆਂ । ਸੀਨੇ-ਬਸੀਨੇ ਇਹ ਮਰਯਾਦਾ ਕਾਇਮ ਰਹੀ । ਸਾਂਝੀਵਾਲਤਾ ਸਿੱਖ ਦੇ ਜੀਵਨ ਦਾ ਮੂਲ ਆਧਾਰ ਹੈ । ਪੰਜ ਪਿਆਰੇ, ਪੰਜ ਜੈਕਾਰੇ, ਪੰਜ ਤਖ਼ਤ, "**ਪੰਚ ਪਰਵਾਣ ਪੰਚ ਪਰਧਾਨੁ॥ਪੰਚੇ ਪਾਵਹਿ ਦਰਗਹਿ ਮਾਨੁ**" ਦੀ ਗੱਲ ਹਰ ਆਦਮੀ ਦੇ ਸੁਭਾਅ ਵਿਚ ਰਚੀ ਗਈ । "**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ**" ਦੇ ਇਲਾਹੀ ਕਥਨ ਅਤੇ ਭਰਾਤਰੀ ਭਾਵ ਵਾਲੀ ਵਿਚਾਰ ਨੂੰ ਹੋਰ ਪ੍ਰਪੱਕ ਕੀਤਾ । ਜੇ ਅੰਮ੍ਰਿਤ ਦੀ ਦਾਤ ਵੰਡੀ ਤਾਂ ਸਭ ਨੂੰ ਸਾਂਝੀ । ਸਿੱਖ ਕੌਮ ਨਾਲ ਸੰਬੰਧਿਤ ਪੰਜ ਤਖ਼ਤ ਜੇ ਸੁਭਾਇਮਾਨ ਹਨ ਤਾਂ ਸਾਰੇ ਭਾਰਤ ਵਿਚ ਸਾਂਝੇ, ਪਰੰਤੂ ਅਫਸੋਸ ਨਾਲ ਲਿਖਣਾ ਪੈ ਰਿਹਾ ਹੈ ਕਿ ਅਜੋਕੇ ਸਮੇਂ ਵਿਚ ਛੂਤਛਾਤ, ਸੁੱਚ-ਭਿੱਟ ਦੀ ਬੀਮਾਰੀ ਸਿੱਖ ਸਮਾਜ ਅੰਦਰ ਬਦਲਵੇਂ ਰੂਪ ਵਿਚ ਦੁਬਾਰਾ ਘੁਸਪੈਠ ਕਰਦੀ ਜਾ ਰਹੀ ਹੈ । ਕੁਝ ਕੁ ਅੰਮ੍ਰਿਤਧਾਰੀਆਂ ਨੇ ਆਪਣੇ ਆਪ ਨੂੰ ਬਿਬੇਕੀ ਕਹਾ ਕੇ ਖੁਲ੍ਹਾ ਛਕਣ ਵਾਲਿਆਂ ਨਾਲ ਕੁਝ ਪਾਬੰਦੀਆਂ ਆਇਦ ਕਰ ਲਈਆਂ ਹਨ । ਖਾਸ ਤੌਰ 'ਤੇ ਖਾਣ-ਪੀਣ ਦੇ ਸੰਬੰਧ ਵਿਚ ਸੁੱਚ-ਭਿੱਟ ਦਾ ਵਿਚਾਰ ਪ੍ਰਚਲਤ ਹੈ । ਇਸ ਵਿਚ ਇਹੀ ਭਾਵਨਾ ਹੈ ਕਿ ਬਿਬੇਕੀ ਸਿੰਘ ਆਮ ਸਿੰਘ ਨਾਲੋਂ ਉੱਤਮ ਹੈ ।

ਗੁਰਪੁਰਬ ਜਾਂ ਹੋਰ ਸਮਾਗਮਾਂ ਸਮੇਂ, ਬਿਬੇਕੀਆਂ ਵਾਸਤੇ ਵੱਖਰੇ ਲੰਗਰ ਸੱਜਦੇ ਹਨ ਅਤੇ ਆਮ ਸਿੰਘ ਨੂੰ ਉਥੇ ਜਾਣ ਦੀ ਸਖਤ ਮਨਾਹੀ ਹੁੰਦੀ ਹੈ। ਇਸ ਨੂੰ ਅਸੀਂ ਕੇਵਲ ਬ੍ਰਾਹਮਣਾਂ ਦੀ ਨਕਲ ਹੀ ਕਹਿ ਸਕਦੇ ਹਾਂ । ਇਸ ਦਾ ਅਰਥ ਕਿਤੇ ਇਹ ਨਾ ਸਮਝ ਲੈਣਾ ਕਿ ਸਫ਼ਾਈ ਜਾਂ ਪਵਿਤਰਤਾ

ਤੌਰ 'ਤੇ ਏਕਤਾ ਹੋ
ਆਰੰਭੀ । ਦੂਜੀ
ਪਾਤਸ਼ਾਹ ਜੀ ਨੇ
ਚ ਦਿੱਤਾ । ਚੌਥੇ
ਚਿਮ ਪਾਤਸ਼ਾਹ ਜੀ
ਦ ਫਕੀਰ (ਮੀਰ
ਸਾਂਝੀ ਗੁਰਬਾਣੀ
ਦੀਆਂ ਧੱਜੀਆਂ
ਕ਼ਾਇਮ ਰਹੀ ।
ੰਜ ਪਿਆਰੇ. ਪੰਜ
ਨੁ॥ਪੰਚੇ ਪਾਵਹਿ
ਵਚ ਰਚੀ ਗਈ ।
ਾਹੀ ਕਥਨ ਅਤੇ
ਜੇ ਅੰਮ੍ਰਿਤ ਦੀ
ਧਿਤ ਪੰਜ ਤਖ਼ਤ
ੂ ਅਫਸੋਸ ਨਾਲ
ਸੁੱਚ-ਭਿੱਟ ਦੀ
ਰਬਾਰਾ ਘੁਸਪੈਠ
ਾਪਣੇ ਆਪ ਨੂੰ
ਦੀਆਂ ਆਇਦ
ਸੰਬੰਧ ਵਿਚ
ਭਾਵਨਾ ਹੈ ਕਿ
ਵੱਖਰੇ ਲੰਗਰ
ਮਨਾਹੀ ਹੁੰਦੀ
ਸਕਦੇ ਹਾਂ ।
ਾਂ ਪਵਿਤਰਤਾ



ਦੀ ਕੋਈ ਲੋੜ ਨਹੀਂ । ਸਫ਼ਾਈ ਰੱਖਣਾ ਬਹੁਤ ਹੀ ਉੱਤਮ ਹੈ, ਪਰ ਭਰਮਾਂ ਤੇ ਵਹਿਮਾਂ ਵਿਚ ਪੈ ਕੇ ਆਪਣੇ ਆਪ ਨੂੰ ਉੱਚੇ ਤੇ ਸੁੱਚੇ ਕਹਾਉਣਾ ਗੁਰਮਤਿ ਅਨੁਸਾਰ ਠੀਕ ਨਹੀਂ ਹੈ ਕਿਉਂਕਿ ਸਿੱਖ ਧਰਮ ਅੰਦਰ, ਵੰਡ-ਵਿਤਕਰੇ ਦੇ ਬੀਜ ਬੀਜਣ ਨਾਲ ਸੰਗਤ ਪੰਗਤ ਦੀ ਸਾਂਝ ਨੂੰ ਖਤਰਾ ਪੈਦਾ ਹੋ ਸਕਦਾ ਹੈ । ਇਸ ਲਈ ਵਾਹਿਗੁਰੂ ਜੀ ਸਾਨੂੰ ਸੁਮੱਤ ਬਖਸ਼ਣ ਤਾਂ ਕਿ ਅਸੀਂ ਸਾਂਝੀ ਪੰਗਤ ਵਿਚ ਬੈਠ ਕੇ ਗੁਰੂ ਕੇ ਲੰਗਰ ਦੀ ਮਹਾਨਤਾ ਨੂੰ ਸਮਝ ਸਕੀਏ ।

ਵਾਹਿਗੁਰੂ ਜੀ ਕਾ ਖ਼ਾਲਸਾ ॥
ਵਾਹਿਗੁਰੂ ਜੀ ਕੀ ਫ਼ਤਹਿ ॥

ਏਸੇ ਕਲਮ ਤੋਂ ਛਪ ਰਹੀਆਂ ਪੁਸਤਕਾਂ :

**ਨੂਰ ਦੀਆਂ ਰਿਸ਼ਮਾਂ**
**ਨੂਰ ਦੀਆਂ ਝਲਕਾਂ**